# ਕਹਾਣੀ ਮੀਣਾ


ਬਲਜੀਤ ਬਰਾਜ

(ਸਮਰਪਿਤ = Be-ant Tharaj)





ਪਿੰਡ ਦੀ ਜੂਹ ਤੇ ਵੱਡੀ ਪਹੀ ਤੋਂ ਪਿੱਛੇ ਜਿਹੇ ਹਟਵੇਂ ਖੇਤ ਵਿੱਚ ਇੱਕ ਗਾਂ ਆਪਣੇ ਨਵ ਜਨਮੇ ਬੱਚੇ ਨੂੰ ਮਮਤਾ ਭਰੇ ਲਹਿਜੇ ਵਿੱਚ ਚੱਟ ਰਹੀ ਸੀ ਕਿ ਐਨੇ ਨੂੰ ਉੱਥੇ ਸੱਤ ਅੱਠ ਕੁੱਤਿਆਂ ਨੇ ਆ ਕੇ ਉਹਨਾਂ ਨੂੰ ਘੇਰ ਲਿਆ/ਕੁੱਤੇ ਆਪਣੀ ਭੁੱਖ ਮਿਟਾਉਣ ਲਈ ਬਛੜੇ ਨੂੰ ਖਾਣ ਦੀ ਫ਼ਿਰਾਕ ਵਿੱਚ ਸਨ ਜੋ ਹਾਲੇ ਆਪਣੇ ਪੈਰ੍ਹਾਂ ਉੱਪਰ ਖੜਾ ਵੀ ਨਹੀਂ ਸੀ ਹੋ ਰਿਹਾ/ਜਿਉਂ ਹੀ ਉਹਨਾਂ ਨੇ ਰਲ ਕੇ ਉਸ ਉੱਤੇ ਝਪਟਣ ਦੀ ਕੋਸ਼ਿਸ਼ ਕੀਤੀ ਤਾਂ ਉਸ ਦੀ ਮਾਂ ਢਾਲ ਬਣਕੇ ਉਸ ਅੱਗੇ ਖੜ ਗਈ/ਕੁੱਤਿਆਂ ਨੇ ਆਪਣੀ ਪੂਰੀ ਵਾਹ ਲਾ ਲਈ ਪਰ ਉਸਨੇ ਕਿਸੇ

ਨੂੰ ਨੇੜੇ ਨਾ ਆਉਣ ਦਿੱਤਾ, ਸਗੋਂ ਇੱਕ ਦੋਂ ਦੀ ਤਾਂ ਆਪਣੇ ਸਿੰਗਾਂ ਨਾਲ ਲੋਟਨੀ ਲਵਾ ਦਿੱਤੀ,ਜੋ ਚਿਉਂ ਚਿਉਂ ਕਰਦੇ ਮਗਰ ਬਹਿ ਕੇ ਤਮਾਸ਼ਾ ਵੇਖਣ ਲੱਗ ਪਏ/ਜਦੋਂ ਕੁੱਤਿਆਂ ਦਾ ਕੋਈ ਵੱਸ ਨਾ ਚੱਲਿਆਂ ਤਾਂ ਉਹਨਾਂ ਭੁੱਖਿਆਂ ਨੇ ਗਾਂ ਉੱਪਰ ਹੀ ਹਮਲਾ ਕਰ ਦਿੱਤਾ/ਕਾਫੀ ਸਮੇਂ ਤੋਂ ਉਹਨਾਂ ਦਾ ਮੁਕਾਬਲਾ ਕਰਦੀ ਗਾਂ ਪੂਰੀ ਤਰ੍ਹਾਂ ਥੱਕ ਗਈ ਸੀ,ਜਿਸ ਕਰਕੇ ਕੁੱਤਿਆਂ ਦੁਆਰਾ ਚੌਹਾਂ ਪਾਸਿਓ ਹਮਲਾ ਕਾਰਨ ਉਹ ਛੇਤੀ ਹੀ ਜ਼ਮੀਨ ਤੇ ਡਿੱਗ ਪਈ/ਵੇਖਦਿਆਂ ਵੇਖਦਿਆਂ ਉਹਨਾਂ ਨੇ ਗਾਂ ਦੇ ਢਿੱਡ ਵਿਚ ਵੱਡਾ ਸਾਰਾ ਮੋਗਰਾ ਕਰ ਲਿਆ ਤੇ ਇੱਕ ਦੂਜੇ ਦੇ ਮੂਹਰੇ ਹੋ ਮਾਸ ਚੂੰਡਣ ਲੱਗ ਪਏ,ਕੁਝ ਸਮੇਂ ਲਈ ਉਹਨਾਂ ਦਾ ਬਛੜੇ ਤੋਂ ਧਿਆਨ ਹਟ ਗਿਆ/ਇਸ ਤੋਂ ਪਹਿਲਾਂ ਉਹ ਉਸਨੂੰ ਵੀ ਆਪਣਾ ਸ਼ਿਕਾਰ ਬਣਾਉਂਦੇ,ਨਿਰੰਜਣ ਫੌਜੀ ਦੀ ਬੈਟਰੀ ਦਾ ਚਾਨਣ ਉਸ ਥਾਂ ਉੱਪਰ ਪਿਆ ਜਿੱਥੇ ਇਹ ਸਭ ਕੁਝ ਵਾਪਰ ਰਿਹਾ ਸੀ,ਉਹ ਰਾਤ ਵਾਲੀ ਰੋਟੀ ਖਾ ਕੇ ਆਪਣੇ ਖੇਤ ਗੇੜਾ ਮਾਰਨ ਆਇਆ ਸੀ/ਜਦ ਉਸਨੇ ਵੇਖਿਆ ਕਿ ਕੁੱਤੇ ਗਾਂ ਨੂੰ ਖਾ ਰਹੇ ਹਨ ਤੇ ਕੋਲ ਉਸਦਾ ਬੱਛਰੂ ਹੈ ਤਾਂ ਉਹ ਆਪਣੀ ਡਾਂਗ ਲੈ ਕੇ ਕੁੱਤਿਆਂ ਮਗਰ ਪੈ ਗਿਆ, ਉਹ ਭਾਂਵੇ ਕੁਝ ਦੇਰ ਲਈ ਹੀ ਸਹੀ ਉੱਥੋਂ ਭੱਜ ਗਏ,ਵੈਸੇ ਵੀ ਉਹਨਾਂ ਨੇ ਆਪਣੀ ਭੁੱਖ ਮਿਟਾ ਲਈ ਸੀ,ਜਦ ਨਿਰੰਜਣ ਫੌਜੀ ਕੋਲ ਗਿਆ ਤਾਂ ਗਾਂ ਮਰ ਚੁੱਕੀ ਸੀ,ਉਸਨੇ ਕੁਰਬਾਨੀ ਦੇ ਕੇ ਆਪਣੇ ਬੱਚੇ ਦੀ ਜਾਨ ਬਚਾ ਲਈ ਸੀ/ 'ਕਿੰਨਾ ਸੋਹਣਾ ਤੇ ਪਿਆਰਾ ਬਛੜਾ' ਨਿਰੰਜਣ ਫੌਜੀ ਦੇ ਆਪਣੇ ਆਪ ਹੀ ਉਸ ਨੂੰ ਵੇਖਦਿਆਂ ਮੂੰਹੋਂ ਨਿਕਲ ਗਿਆ/ਉਸ ਨੇ ਫੇਰ ਗਾਂ

ਵੱਲ ਵੇਖਿਆ ਤੇ ਆਪਣੇ ਮਨ ਵਿੱਚ ਹੀ ਸੋਚਿਆ ਕਿ...'ਕਤੀੜਾਂ ਨੇ ਵਿਚਾਰੀ ਨੂੰ ਇੱਕ ਵਾਰ ਵੀ ਆਪਣਾ ਦੁੱਧ ਚੰਘਾਉਣ ਦਾ ਮੌਕਾ ਨਹੀਂ ਦਿੱਤਾ,ਜੇ ਮਨਾਂ ਘੰਟਾ ਅੱਧਾ ਘੰਟਾ ਮੈਂ ਨਾ ਆਉਦਾ ਤਾਂ ਉਹਨਾਂ ਕਤੀੜਾਂ ਨੇ ਖਾਂ ਇਸ ਬਛੜੇ ਨੂੰ ਵੀ ਜਾਣਾ ਸੀ...,'ਤੇ ਜੇ ਹੁਣ ਵੀ ਇਸਦਾ ਕੋਈ ਬੰਦੋਬਸਤ ਨਾਂ ਕੀਤਾ ਗਿਆ ਤਾਂ ਉਹ ਛੱਡਦੇ ਹਾਲੇ ਵੀ ਹੈਨੀ ਇਹਨੂੰ.../ ਉਹਨੇ ਸੋਚਿਆ ਕਿ ਸੁਬ੍ਹਾ ਹੱਡਾਂਰੋੜੀ ਵਾਲਿਆਂ ਨੂੰ ਕਹਿ ਕੇ ਗਾਂ ਨੂੰ ਇੱਥੋਂ ਚੁਕਾ ਦੇਵਾਂਗਾ ਤੇ ਫਿਲਹਾਲ ਵੱਛਰੂ ਨੂੰ ਨਾਲ ਘਰ ਲੈ ਚਲਦਾ ਹਾਂ,ਉਹ ਬਿਨਾਂ ਦੇਰ ਕੀਤੇ ਉਸਨੂੰ ਮੁੱਢਿਆਂ ਤੇ ਚੁੱਕ ਕੇ ਆਪਣੇ ਘਰ ਲੈ ਆਇਆ/

ਆਪਣੇ ਘਰ ਲਿਆ ਕੇ ਨਿਰੰਜਣ ਫੌਜੀ ਨੇ ਉਸਦੀ ਬਹੁਤ ਸੇਵਾ ਕੀਤੀ, ਉਸਨੂੰ ਬੋਤਲਾਂ ਨਾਲ ਦੁੱਧ ਪਿਆਇਆ,ਰੋਟੀਆਂ, ਗੁੜ, ਦਾਣਾ ਚਾਰ ਕੇ ਉਸ ਨੂੰ ਦਿਨਾਂ ਵਿੱਚ ਹੀ ਕਾਫੀ ਤਕੜਾ ਕਰ ਦਿੱਤਾ/ਉਹ ਛੇਤੀ ਹੀ ਫੌਜੀ ਦੇ ਬਾਕੀ ਪਸ਼ੂਆਂ ਵਿੱਚ ਘੁਲ ਮਿਲ ਗਿਆ,ਇਸ ਵਿੱਚ ਉਸਦੇ ਸਾਰੇ ਪਰਿਵਾਰ ਨੇ ਵੀ ਉਸਦਾ ਰੱਜ ਕੇ ਸਾਥ ਦਿੱਤਾ/ਜਦ ਉਹ ਦੋ ਢਾਈਆਂ ਸਾਲਾਂ ਦਾ ਹੋ ਗਿਆ ਤਾਂ ਉਸਦੇ ਪੁੜੇ ਤੇ ਹਲਕਾ ਜਿਹਾ ਦਾਗ ਦੇ ਕੇ ਨਿਰੰਜਣ ਨੇ ਉਸਨੂੰ ਆਪਣੇ ਪਿੰਡ ਵਿੱਚ ਛੱਡ ਦਿੱਤਾ/

ਆਮ ਢੱਠੇ ਮਾਰਨ ਖੰਡੇ ਹੋਣ ਕਰਕੇ ਉਹਨਾਂ ਦੇ ਕੋਈ ਨੇੜੇ ਨਹੀਂ ਸੀ ਜਾਂਦਾ,ਪਰ ਨਿਰੰਜਣ ਫੌਜੀ ਨੇ ਇਸਨੂੰ ਬੜੇ ਪਿਆਰ ਨਾਲ ਪਾਲਿਆ ਕਰਕੇ ਇਹ ਬਹੁਤ ਹੀ ਸਾਊ ਸੀ/ਛੇਤੀ ਹੀ ਉਹ ਪਿੰਡ ਦੇ ਲੋਕਾਂ ਵਿੱਚ ਹਰਮਨ ਪਿਆਰਾ ਹੋ ਗਿਆ,ਇਸੇ ਤਰਾਂ ਹੌਲੀ ਹੌਲੀ

ਲੋਕਾਂ ਵਿੱਚ ਇਸਦਾ ਨਾਮ ਮੀਣਾ ਪ੍ਰਚੱਲਿਤ ਹੋ ਗਿਆ/ਮੀਣਾ ਹਰ ਕਿਸੇ ਦੇ ਘਰ ਮੂਹਰੇ ਜਾ ਕੇ ਬੜ੍ਹਕ ਮਾਰਦਾ ਤਾਂ ਘਰ ਵਾਲੇ ਉਸਨੂੰ ਆਪਣੇ ਹੱਥ ਤੇ ਰੱਖ ਗੁੜ,ਰੋਟੀਆਂ ਚਾਰ ਕੇ ਥਾਪੀ ਦੇ ਦਿੰਦੇ, ਉਹ ਅਗਲੇ ਘਰ ਅੱਗੇ ਚਲਾ ਜਾਂਦਾ/ਉਹ ਪਿੰਡ ਵਾਸੀਆਂ ਲਈ ਬਹੁਤ ਹੀ ਖਾਸ ਬਣ ਗਿਆ ਸੀ,ਕੋਈ ਪਿਆਰ ਨਾਲ ਉਸਨੂੰ ਕਹਿੰਦਾ ਕਿ....'ਅੱਜ ਤਾਂ ਪਟਵਾਰੀ ਜੰਡੀ ਵਾਲੇ ਖੇਤ ਗੁਰਦੌਰੀ ਕਰਦਾ ਫਿਰਦਾ ਸੀ',ਕੋਈ ਉਸਨੂੰ ਵੇਖ ਕੇ ਕਹਿੰਦਾ.... 'ਲੈ ਔਹ ਔਉਂਦਾ ਨੰਬਰਦਾਰ/ਮੀਣੇ ਦਾ ਸਤਿਕਾਰ ਪਿੰਡ ਦੇ ਲੋਕ ਇਸ ਕਰਕੇ ਵੀ ਕਰਦੇ ਸਨ ਕਿ ਉਹ ਪੱਠੇ ਕਿਸੇ ਇੱਕ ਕਿਸਾਨ ਦੇ ਖੇਤ ਵਿੱਚੋਂ ਨਹੀਂ ਖਾਂਦਾ ਸੀ,ਹਰ ਵਾਰ ਵੱਖਰੇ ਖੇਤ ਵਿੱਚ ਜਾਂਦਾ ਤੇ ਚਰਨ ਵਕਤ ਕਿਸੇ ਦਾ ਬਹੁਤ ਉਜਾੜਾ ਵੀ ਨਈ ਕਰਦਾ ਸੀ,ਤਾਂਹੀ ਉਸ ਨੂੰ ਕੋਈ ਵੀ ਕੁਝ ਨਹੀਂ ਸੀ ਕਹਿੰਦਾ/ਕਈ ਪੜ੍ਹੇ ਲਿਖੇ ਪਹਿਲਾਂ ਪਹਿਲ ਆਪਣੇ ਬੱਚਿਆਂ ਨੂੰ ਉਸ ਕੋਲ ਜਾਣ ਨਹੀ ਸੀ ਦਿੰਦੇ, 'ਕਹਿੰਦੇ ਸਨ.....'ਭਾਈ ਜਾਨਵਰ ਦਾ ਕੀ ਭਰੋਸਾ ਹੁੰਦਾ ਕਦੋਂ ਵਿਗੜ ਜਾਵੇ/ਪਰ ਉਸਨੇ ਕਦੇ ਕਿਸੇ ਦਾ ਭਰੋਸਾ ਨਹੀਂ ਸੀ ਤੋੜਿਆ,ਜਿਸ ਕਰਕੇ ਉਹਨਾਂ ਦੇ ਬੱਚੇ ਵੀ ਮੀਣੇ ਕੋਲ ਬੇਖ਼ੌਫ ਜਾਣ ਲੱਗ ਪਏ ਤੇ ਆਮ ਦੂਜੇ ਬੱਚਿਆਂ ਵਾਂਗ ਆਪਣੀਆਂ ਹਥੇਲੀਆਂ ਉੱਪਰ ਗੁੜ ਦੀਆਂ ਭੇਲੀਆਂ ਰੱਖ ਰੱਖ ਉਸਨੂੰ ਚਾਰਦੇ ਰਹਿੰਦੇ/ ਮੀਣਾ ਜਦ ਚਾਰ ਪੰਜ ਸਾਲ ਦਾ ਹੋਇਆ ਤਾਂ ਪਿੰਡ ਵਾਲਿਆਂ ਦੇ ਦਿੱਤੇ ਪਿਆਰ ਦੇ ਖ਼ੁਰਾਕ ਨਾਲ ਉਹ ਬਹੁਤ ਤਾਕਤਵਰ ਬਣ ਗਿਆ,ਕਾਠ ਦਾ ਬਹੁਤ ਉੱਚਾ ਹੋਣ ਕਾਰਨ ਉਸਦੀ ਡੇਢ ਗਿੱਠ

ਲੰਮੀ ਬੰਨ ਹੋ ਗਈ ਸੀ/ਉਸਦੇ ਮੁਕਾਬਲੇ ਹੋਰ ਕੋਈ ਵੀ ਢੱਠਾ ਨਹੀਂ ਸੀ,ਉਹ ਤਕੜੇ ਤੋਂ ਤਕੜੇ ਢੱਠਿਆਂ ਦੀਆਂ ਵੀ ਗੋਡਨੀਆਂ ਲਵਾ ਦਿੰਦਾ/ਉਸਨੇ ਆਪਣਾ ਪੱਕਾ ਟਿਕਾਣਾ ਪਿੰਡ ਦੀ ਫਿਰਨੀ ਤੇ ਪਈ ਖਾਲੀ ਕੁਨਾਲ ਕੁ ਥਾਂ ਤੇ ਲੱਗੇ ਨਸੂੜੇ ਦੇ ਦਰੱਖ਼ਤ ਥੱਲੇ ਬਣਾ ਲਿਆ/ਦੁਪਿਹਰੇ ਉਹ ਕਈ ਵਾਰ ਪਿੰਡ ਦੇ ਵੱਡੇ ਛੱਪੜ੍ਹ ਕਨਾਰੇ ਬੈਠ ਜਾਂਦਾ/ਬਗਲੇ ਵੀ ਜਿਵੇਂ ਮੀਣਾ ਉਹਨਾਂ ਦੀ ਮਾਸੀ ਦਾ ਮੁੰਡਾ ਹੁੰਦਾ ਬਾਕੀ ਪਸ਼ੂਆਂ ਨੂੰ ਛੱਡ ਕੇ ਉਸਦੇ ਸਿਰ ਉੱਪਰ ਆ ਕੇ ਬੈਠਦੇ/ਇਸਦਾ ਕਾਰਨ ਸ਼ਾਇਦ ਇਹ ਵੀ ਸੀ ਕਿ ਬਾਕੀ ਪਸ਼ੂ ਬਗਲਿਆਂ ਨੂੰ ਆਪਣੇ ਸਿਰ ਤੇ ਬੈਠਣ ਨਾ ਦਿੰਦੇ,ਉਹਨਾਂ ਨੂੰ ਮਾਰਨ ਆਉਂਦੇ/ਇਹ ਤਾਂ ਮੀਣਾ ਹੀ ਸੀ ਜੋ ਆਪਣੇ ਸਿਰ ਉੱਪਰ ਬੈਠਾ ਕੇ ਕਿਸੇ ਤਪੱਸਵੀ ਸਾਧ ਵਾਂਗ ਆਰਾਮ ਨਾਲ ਬੈਠਾ ਗਾਲਾ ਕਰਦਾ ਰਹਿੰਦਾ/

ਇਕ ਵਾਰ ਪਿੰਡ ਵਿੱਚ ਕਾਲਾ ਸਾਹ ਮੋਟੇ ਮੋਟੇ ਲਾਲ ਆਨਿਆਂ ਵਾਲਾ ਪੂਰਾ ਨਰੋਆ ਅਮਰੀਕੀ ਢੱਠਾ ਆ ਵੜਿਆ/ਮਾਰਨ ਖੰਡਾ ਹੋਣ ਕਰਕੇ ਉਸਨੇ ਸਾਰੇ ਪਿੰਡ ਨੂੰ ਵਾਹਣੀ ਪਾ ਦਿੱਤਾ, ਲੋਕਾਂ ਨੂੰ ਉਹਨੇ ਬੜਾ ਦੁਖੀ ਕੀਤਾ/ਉਸਦੀਆਂ ਗੱਲਾਂ ਆਮ ਸੁਨਣ ਮਿਲਦੀਆਂ ਸਨ ਕਿ.....'ਕੱਲ ਮਿਲਖੀ ਕੇ ਬੁੜ੍ਹੇ ਨੂੰ ਚੱਕ ਕੇ ਸਿੰਗਾਂ ਉੱਤੋਂ ਦੀ ਮਾਰਿਆ,ਕੋਈ ਹੋਰ ਵਿੱਚ ਦੀ ਕਹਿੰਦਾ.....,'ਆ ਪਰਸੋਂ ਦੀ ਗੱਲ ਆ...,'ਬਚਿੱਤਰ ਡਾਕਟਰ ਦੀ ਘਰ ਆਲੀ ਗੋਹਾ ਸੁੱਟਣ ਜਾਂਦੀ ਸੀ,ਪੈ ਗਿਆ ਮਗਰ.....,ਉਹ ਤਾਂ ਗੱਲ ਕਰ....ਥੜਿਆਂ ਤੇ ਬੈਠੇ ਤਾਸ਼ ਖੇਡਦੇ ਬੰਦਿਆਂ ਨੇ ਦੂਰੋਂ ਲਲਕਰੇ ਮਾਰੇ..., ਫੇਰ ਕਿਤੇ ਜਾ ਕੇ

ਭੱਜਿਆ.....,ਨਹੀਂ ਤਾਂ ਹੁਣ ਨੂੰ.... ਡਾਕਟਰਨੀ ਨੇ ਧਰਮਰਾਜ ਕੋਲ ਬੈਠ ਕੇ ਆਪਣੇ ਪੁੰਨ ਪਾਪਾ ਦਾ ਲੇਖਾ ਜੋਖਾ ਕਰਦੀ ਹੋਣਾ ਸੀ/ਇਹੋ ਹੀ ਨਹੀਂ ਉਹ ਕਈ ਹੋਰ ਕਿਸਾਨਾ,ਦਿਹਾੜੀਦਾਰਾਂ ਨੂੰ ਵੀ ਖੇਤ ਵਿੱਚ ਕੰਮ ਕਰਦਿਆਂ ਨੂੰ ਮਾਰਨ ਪੈ ਗਿਆ ਸੀ/ਬਹੁਤਿਆਂ ਨੇ ਕੋਠੜੀ ਜਾਂ ਦਰੱਖ਼ਤ ਉੱਪਰ ਚੜ੍ਹਕੇ ਜਾਨ ਬਚਾਈ ਸੀ ਤੇ ਕਈਆਂ ਨੇ ਬੋਰ ਆਲੇ ਪਾੜ ਵਿੱਚ ਉੱਤਰ ਕੇ/ਪਿੰਡ ਦੇ ਲੋਕਾਂ ਨੇ ਇੱਕਠੇ ਹੋ,ਉਸਨੂੰ ਪਿੰਡੋਂ ਭਜਾਉਣ ਦਾ ਫੈਸਲਾ ਕੀਤਾ/ਇੱਕ ਦਿਨ ਉਸ ਮਗਰ ਟਰੈਕਟਰ ਲਗਾ ਦਿੱਤੇ ਤੇ ਪਿੰਡੋਂ ਬਾਹਰ ਉਸਨੂੰ ਕੱਢ ਆਏ,ਪਰ ਸਵੇਰ ਹੁੰਦਿਆਂ ਉਹ ਪਿੰਡ ਫੇਰ ਆ ਵੜਿਆ,ਦੂਜੇ ਦਿਨ ਪਿੰਡ ਦੇ ਲੋਕਾਂ ਨੇ ਘੋੜੀਆਂ ਮਗਰ ਲਾ ਡਾਂਗਾਂ ਨਾਲ ਕੁੱਟ ਕੇ ਪਿੰਡੋਂ ਭਜਾਇਆ,ਪਰ ਉਹ ਦੂਜੇ ਦਿਨ ਫੇਰ ਪਿੰਡ ਆ ਵੜਿਆ/ਕੁਝ ਬਜ਼ੁਰਗ ਕਹਿੰਦੇ.....'ਇਹ ਤਾਂ ਕਿਸੇ ਦੇ ਖਤ ਪਿਆ ਵਾ...,ਕਾਲ ਬਣਕੇ ਆਇਆ...,ਕਿਸੇ ਨੂੰ ਨਾਲ ਲੈਕੇ ਜਾਉ..../ ਐਨੀਂ ਕੁੱਟ ਖਾ ਕੇ ਉਹਨੇ ਡਰਨਾਂ ਤਾਂ ਕਾਹਦਾ ਸੀ ਸਗੋਂ ਪਹਿਲਾਂ ਨਾਲੋਂ ਵੀ ਜ਼ਿਆਦਾ ਹੰਕਾਰ ਗਿਆ,ਜਿਹੜਾ ਵੀ ਉਸਨੂੰ ਇੱਕਲਾ ਆਉਂਦਾ ਦਿਸਦਾ ਚਾਰੇ ਚੱਕ ਕੇ ਪੈ ਜਾਂਦਾ,ਲੋਕਾਂ ਦਾ ਜਿਉਣਾ ਮੁਸ਼ਕਲ ਕਰਤਾ/ਜਦ ਕੋਈ ਤਕੜੇ ਜ਼ੇਰੇ ਵਾਲਾ ਕਹਿੰਦਾ ਕਿ... 'ਇਹਦੇ ਫਾਇਰ ਮਾਰਦੇ ਆਂ ਮੱਥੇ 'ਚ....., ਤਾਂ ਅੱਗੋਂ ਕੋਈ ਮਾੜੇ ਦਿਲ ਵਾਲਾ ਕਹਿੰਦਾ.....'ਨਾ ਓਏ.....,ਗਊ ਦਾ ਜਾਇਆ.....,ਤੇ ਜਾਂ ਫਿਰ ਕੋਈ ਨਾ ਕੋਈ ਪੁਲਿਸ ਦੀ ਕਾਰਵਾਈ ਦਾ ਡਰਾਵਾ ਦੇ ਦਿੰਦਾ/ ਜਦ ਕੋਈ ਹੋਰ ਚਾਰਾ ਨਾ ਚੱਲਿਆ ਤਾਂ ਪਿੰਡ ਦੇ ਮੁੰਡਿਆਂ ਨੂੰ ਫੁਰਨਾਂ

ਫੁਰਿਆ ਕਿ ਇਸਦਾ ਮੁਕਾਬਲਾ ਸਾਨੂੰ ਮੀਣੇ ਨਾਲ ਕਰਾਉਣਾ ਚਾਹੀਦਾ, ਇੱਕ ਪਾਸਾ ਹੋਜੂ/ਇਹ ਮੀਣੇ ਦੀ ਬਦਕਿਸਮਤੀ ਸੀ ਜਾਂ ਫਿਰ ਸਾਹ ਕਾਲੇ ਅਮਰੀਕੀ ਦੀ ਖੁਸ਼ਕਿਸਮਤੀ ਕਿ ਉਹਨਾਂ ਦਾ ਆਪਸ ਵਿਚ ਕਦੇ ਸਾਹਮਣਾ ਨਹੀਂ ਸੀ ਹੋਇਆ/ਸਾਰੀ ਮੰਡੀਰ ਨੇ ਫ਼ੈਸਲਾ ਕਰ ਲਿਆ ਕਿ ਜੋ ਮਰਜ਼ੀ ਹੋਜੇ ਮੈਚ ਤਾਂ ਪਵਾਉਣਾਂ ਈ ਆਂ ਮੀਣੇ ਦਾ ਉਸ ਨਾਲ/ਜਦੋਂ ਪਿੰਡ ਦੇ ਸਿਆਣੇ ਬੰਦਿਆਂ ਤੋਂ ਪੁੱਛਿਆ ਜਿਸ ਵਿੱਚ ਨਿਰੰਜਣ ਫੌਜੀ ਵੀ ਸ਼ਾਮਲ ਸੀ ਤਾਂ ਉਹਨਾਂ ਨੇ ਇਹ ਕਹਿ ਕਿ ਨਾਂਹ ਕਰ ਦਿੱਤੀ ਕਿ ਮੀਣੇ ਵਿੱਚ ਹੁਣ ਪਹਿਲਾਂ ਵਾਲੀ ਤਾਕਤ ਨਹੀਂ ਰਹੀ/ਉਸ ਦੀ ਜਵਾਨੀ ਢਲਣੀ ਸ਼ੁਰੂ ਹੋ ਗਈ ਹੈ,ਜਦ ਕਿ ਕਾਲਾ ਅਮਰੀਕੀ ਪੂਰੀ ਤਰਾਂ ਜਵਾਨ ਹੈ/ਬਾਕੀ ਮੀਣੇ ਦੇ ਮੁਕਾਬਲੇ ਉਹਦੇ ਸਿੰਗ ਬਹੁਤ ਵੱਡੇ ਤੇ ਤਿੱਖੇ ਹਨ,ਉਹ ਮੀਣੇ ਦੇ ਸੱਟ ਫੇਟ ਮਾਰ ਸਕਦਾ ਹੈ/ ਉਹਨਾਂ ਦੀ ਗੱਲ ਮੰਨ ਮੁੰਡੇ ਆਪੋ ਆਪਣੇ ਘਰਾਂ ਨੂੰ ਪਰਤ ਆਉਂਦੇ ਹਨ/

ਅਗਲੇ ਦਿਨ ਕੁਝ ਸ਼ਰਾਰਤੀ ਅਨਸਰਾਂ ਨੇ ਜਿੰਨ੍ਹਾਂ ਦਾ ਕੱਲ੍ਹ ਵਾਲੀ ਗੱਲ ਦਾ ਕੋਈ ਖਾਸ ਅਸਰ ਨਹੀਂ ਸੀ ਹੋਇਆ,ਕਾਲੇ ਨੂੰ ਡਾਂਗਾਂ ਨਾਲ ਘੇਰ ਕੇ ਪਿੰਡ ਦੀ ਖੁੱਲ੍ਹੀ ਸ਼ਾਮਲਾਟ ਵਿੱਚ ਬੈਠੇ ਮੀਣੇ ਅੱਗੇ ਪੇਸ਼ ਕਰ ਦਿੱਤਾ/ਕਾਲਾ ਮੀਣੇ ਨੂੰ ਵੇਖ ਕੇ ਪੈਰ੍ਹਾਂ ਹੇਠੋਂ ਮਿੱਟੀ ਕੱਢਦਾ ਹੋਇਆ ਕੋਲ ਹੀ ਲੱਗੀ ਰੂੜੀ ਨੂੰ ਹੰਕਾਰ ਵਿੱਚ ਸਿਰ ਨਾਲ ਚੱਕ ਕੇ ਤਾਂਹ ਨੂੰ ਸੁੱਟਣ ਲੱਗ ਪਿਆ/ਉਧਰ ਮੀਣਾ ਵੀ ਉਸ ਨੂੰ ਵੇਖ ਖੜਾ ਹੋ ਗਿਆ ਤੇ ਨਾਲ ਹੀ ਸਾਰੇ ਜ਼ੋਰ ਦੀ ਬੜ੍ਹਕ ਮਾਰੀ/ਰਿੰਗ ਵਿੱਚ ਲੜ੍ਹਦੇ ਦੋ ਭਲਵਾਨਾਂ ਵਾਂਗ ਉਹਨਾਂ ਨੂੰ ਵੇਖਣ ਲਈ ਮੰਡੀਰ ਦੇ ਨਾਲ ਨਾਲ

ਪਿੰਡ ਦੇ ਹੋਰ ਵੀ ਬਹੁਤ ਸਾਰੇ ਲੋਕ ਜਮਾਂ ਹੋ ਗਏ/ਮੰਡੀਰ ਦੁਆਰਾ ਮੀਣੇ ਤੇ ਕਾਲੇ ਨੂੰ ਬਸ ਡੁਰੂ.. ਡੁਰੂ... ਕਰਨ ਦੀ ਦੇਰ ਹੀ ਸੀ.... ਦੋਵੇਂ ਹੋਗੇ ਸ਼ੁਰੂ/ਕਦੇ ਮੀਣਾ ਸਿਰ ਨਾਲ ਧੱਕ ਕੇ ਉਸਨੂੰ ਪਿੱਛੇ ਲੈਜੇ ਤੇ ਕਦੇ ਕਾਲਾ ਮੀਣੇ ਨੂੰ/ਦਸਾਂ ਪੰਦਰਾਂ ਵਿੱਚ ਹੀ ਉੱਥੇ ਕਰਦੋ ਗੋਰ ਹੋ ਗਈ,ਮਿੱਟੀ ਦਾ ਅਸਮਾਨ ਵੱਲ ਨੂੰ ਜਾਂਦਾ ਇੱਕ ਬੱਦਲ ਜਿਹਾ ਬਣ ਗਿਆ,ਹਲੇ ਤੱਕ ਤਾਂ ਦੋਹੇ ਏਕੋ ਜਿਹੇ ਸਨ/ ਪਰ ਅਗਲੇ ਕੁਝ ਕੁ ਪਲਾਂ ਵਿੱਚ ਹੀ ਮੀਣੇ ਨੇ ਸਾਰੇ ਜ਼ੋਰ ਨਾਲ ਕਾਲੇ ਨੂੰ ਚੱਕ ਕੇ ਪਰਾਂ ਠੋਕਿਆ,ਸਾਰੇ ਖੁਸ਼ੀ ਵਿਚ ਤਾੜੀਆਂ ਤੇ ਚੀਕਾਂ ਮਾਰਨ ਲੱਗ ਪਏ,ਉਹਨਾਂ ਨੂੰ ਲੱਗਣ ਲੱਗ ਪਿਆ.... ਬਈ ਹੁਣ ਨੀ ਮੀਣਾ ਛੱਡਦਾ ਇਹਨੂੰ/ਪਰ ਅਗਲੇ ਹੀ ਪਲ ਕਾਲਾ ਬੜੀ ਫੁਰਤੀ ਨਾਲ ਉੱਠਿਆ ਤੇ ਪਹਿਲਾਂ ਨਾਲੋਂ ਵੀ ਜ਼ਿਆਦਾ ਗੁੱਸੇ ਵਿੱਚ ਮੀਣੇ ਨਾਲ ਭਿੜਣ ਲੱਗ ਪਿਆ/ਕਾਲੇ ਨੇ ਪਾਸੇ ਦੀ ਹੋ ਕੇ ਆਪਣਾ ਸਾਰਾ ਜ਼ੋਰ ਲਾ ਕੇ ਟੁੱਢ ਮਾਰੀ,ਮੀਣੇ ਦੇ ਪੈਰ ਨਿਕਲ ਗਏ/ਇਸਦਾ ਫਾਇਦਾ ਉਠਾਉਂਦੇ ਹੋਏ ਕਾਲੇ ਨੇ ਸਿੰਗਾਂ ਨਾਲ ਮੀਣੇ ਦੀ ਧੌਣ ਉੱਪਰ ਵਾਰ ਕਰ ਦਿੱਤਾ,ਜਿੱਥੋਂ ਬੁਰਕੀ ਮਾਸ ਦੀ ਨਿਕਲ ਗਈ ਤੇ ਨਾਲ ਨਾਲ ਮੂੰਹ ਤੇ ਵੀ ਕਾਫੀ ਜ਼ੋਰ ਦੀ ਸਿੰਗ ਮਾਰੇ,ਮੀਣਾ ਲਹੂ ਲੁਹਾਣ ਹੋ ਗਿਆ/ਪਿੰਡ ਦੇ ਲੋਕਾਂ ਨੂੰ ਇਹ ਬਿਲਕੁਲ ਵੀ ਚੰਗਾ ਨਾ ਲੱਗਿਆ,ਉਹ ਲੜਾਈ ਖ਼ਤਮ ਕਰਾਉਣ ਲਈ ਆਪਣੇ ਸ਼ੇਲ੍ਹੇ,ਬਰਛੇ ਲੈ ਕੇ ਅੱਗੇ ਵਧੇ ਹੀ ਸਨ ਕਿ ਮੀਣੇ ਨੇ ਕਾਲੇ ਨੂੰ ਥੱਲੇ ਸੁੱਟ ਲਿਆ/ਲੋਕ ਲਲਕਾਰੇ ਮਾਰਦੇ ਫੇਰ ਆਪਣੀ ਆਪਣੀ ਥਾਂ ਤੇ ਖੜ੍ਹ ਗਏ/ਕਾਲਾ ਫੇਰ ਉੱਠ ਖੜਿਆ.......,ਮੀਣੇ ਨੇ ਫੇਰ ਢਿੱਡ ਨਾਲ ਸਿੰਗ

ਪਾ ਕੇ ਕਾਲੇ ਨੂੰ ਪੁੱਠਾ ਕਰਕੇ ਮਾਰਿਆ,ਦੋਹਾਂ ਦੇ ਮੂੰਹ'ਚ ਝੱਗ ਡਿੱਗਣ ਲੱਗ ਪਈ/ਮੀਣਾ ਪੂਰੇ ਹੌਂਸਲੇ ਵਿੱਚ ਸੀ,ਉਹਨੇ ਥੱਲੇ ਪਾਏ ਕਾਲੇ ਦੇ ਕਾਫੀ ਢੁੱਡਾਂ ਮਾਰੀਆਂ,ਕਾਲਾ ਟੱਸ ਤੋਂ ਮੱਸ ਨਾ ਹੋਇਆ/ਮੰਡੀਰ ਲੱਗ ਗਈ ਚੀਕਾਂ ਮਾਰਨ,ਖ਼ੁਸੀ 'ਚ ਇੱਕ ਲੱਤ ਤੇ ਈ ਨੱਚਣ....,ਮੀਣੇ ਦੀ ਜੈ ਜੈ ਕਾਰ ਕਰਨ ਲੱਗ ਪਏ/ਜਿਉਂ ਹੀ ਮੀਣੇ ਦਾ ਧਿਆਨ ਲੋਕਾਂ ਵੱਲ ਹੋਇਆ ਤਾਂ ਕਾਲਾ ਇਕਦਮ ਉੱਠ ਖੜਾ ਹੋਇਆ ਤੇ ਜਿੱਧਰ ਨੂੰ ਖਾਲੀ ਰਾਹ ਦਿਸਿਆ ਪਾਲਸਰ ਮੋਟਰ ਸਾਈਕਲ ਵਾਂਗ ਥਾਂ ਤੋਂ ਈ ਉੱਠ ਖੜਿਆ ਤੇ ਠਾ ਗਿਆ ਹਨੇਰੀ,ਮਗਰੇ ਮੀਣੇ ਨੇ ਰੇਸ ਖਿੱਚਤੀ,ਕਾਲਾ ਮੂਹਰੇ ਤੇ ਮੀਣਾ ਮਗਰ,ਧੂੜਾਂ ਈ ਉੱਡਦੀਆਂ ਦਿਸਣ,ਕਾਲਾ ਵਿਚਾਰਾ ਮੋਕੋਮੋਕ ਹੋ ਗਿਆ/ਮੀਣੇ ਨੇ ਵਥੇਰੀ ਵਾਹ ਲਾਈ ਉਹਦੇ ਨਾਲ ਰਲਣ ਦੀ ਪਰ ਉਹਨੇ ਡਾਹ ਨਾ ਦਿੱਤੀ,ਮੀਣਾ ਉਸ ਨੂੰ ਪਿੰਡ ਦੀ ਜੂਹ ਟਪਾ ਕੇ ਮੁੜਿਆ,ਇਸ ਤੋਂ ਬਾਅਦ ਕਾਲਾ ਕਦੇ ਪਿੰਡ ਨਾ ਆਇਆ/ ਜਮਦੂਤ ਬਣਕੇ ਆਏ ਕਾਲੇ ਅਮਰੀਕੀ ਨੂੰ ਭਜਾਉਣ ਤੋਂ ਬਾਅਦ ਮੀਣੇ ਦਾ ਪਿੰਡ ਵਿੱਚ ਹੋਰ ਵੀ ਮਾਣ ਸਤਿਕਾਰ ਵਧ ਗਿਆ/ਪਿੰਡ ਦੇ ਲੋਕਾਂ ਨੇ ਉਸਦੇ ਮਲ੍ਹਮ ਪੱਟੀ ਕੀਤੀ ਤੇ ਉਸਦੀ ਖ਼ੁਰਾਕ ਵਿੱਚ ਪਹਿਲਾਂ ਨਾਲੋਂ ਵੀ ਵਾਧਾ ਕਰਕੇ ਉਸ ਨੂੰ ਦਿਨਾਂ ਵਿੱਚ ਹੀ ਤਕੜਾ ਕਰ ਦਿੱਤਾ/ਕਈ ਲੋਕ ਕਹਿੰਦੇ ਸਨ ਕਿ ਮੀਣਾ ਹੰਕਾਰ ਜਾਵੇਗਾ ਤੇ ਲੋਕਾਂ ਨੂੰ ਮਾਰਨ ਲੱਗ ਜਾਏਗਾ,ਪਰ ਅਜਿਹਾ ਨਹੀ ਹੋਇਆ,ਉਹ ਪਹਿਲਾਂ ਵਾਂਗ ਹੀ ਪਿੰਡ ਵਿੱਚ ਰਹਿੰਦਾ ਤੇ ਕਿਸੇ ਨੂੰ ਕੁੱਝ ਨਾ ਕਹਿੰਦਾ/ ਮੀਣੇ ਦੀ ਜ਼ਿੰਦਗੀ ਦੇ ਦੋ ਪੜਾਅ ਲੰਘ ਚੁੱਕੇ ਸਨ ਤੇ ਉਸਨੇ ਆਪਣੇ

ਤੀਜੇ ਪੜਾਅ ਵਿੱਚ ਪ੍ਰਵੇਸ਼ ਕਰ ਲਿਆ ਸੀ/ਉੱਧਰ ਨਿਰੰਜਣ ਫੌਜੀ ਵੀ ਜ਼ਿੰਦਗੀ ਦੇ ਸੱਠ ਵਰ੍ਹੇ ਪੂਰੇ ਕਰ ਚੁੱਕਿਆ ਸੀ ਤੇ ਦਿਲ ਦਾ ਪਹਿਲਾਂ ਦੌਰਾ ਪੈਣ ਕਾਰਨ ਮੰਜੇ ਉੱਤੇ ਪਿਆ ਸੀ/ਉਹ ਭਾਵੇਂ ਠੀਕ ਠਾਕ ਸੀ,ਫੇਰ ਵੀ ਉਹਨੂੰ ਡਾਕਟਰ ਨੇ ਅਰਾਮ ਕਰਨ ਲਈ ਕਿਹਾ ਸੀ/ਪਿਛਲੇ ਦਸਾਂ ਕੁ ਦਿਨਾਂ ਤੋਂ ਮੀਣਾ ਸ਼ਾਮ ਨੂੰ ਪਿੰਡ ਵਿੱਚ ਭਲਵਾਨੀ ਗੇੜੀ ਦੇਣ ਜਾਂਦਾ ਤਾਂ ਉਹ ਨਿਰੰਜਣ ਫੌਜੀ ਦੇ ਘਰ ਦੇ ਦਰਵਾਜੇ ਅੱਗੇ ਖੜ੍ਹ ਕੇ ਉਸਦੀ ਉਡੀਕ ਕਰਦਾ ਪਰ ਫੌਜੀ ਥੋੜ੍ਹਾ ਢਿੱਲਾ ਹੋਣ ਕਾਰਨ ਆਪ ਨਾ ਆਉਦਾ,ਉਹਦੇ ਘਰਦੇ ਮੀਣੇ ਨੂੰ ਕੁਝ ਨਾ ਕੁਝ ਚਾਰ ਦਿੰਦੇ ਤੇ ਥਾਪੀ ਦੇ ਕੇ ਅੱਗੇ ਜਾਣ ਲਈ ਕਹਿੰਦੇ,ਮੀਣਾ ਉਸੇ ਤਰ੍ਹਾਂ ਫੌਜੀ ਨੂੰ ਉਡੀਕਦਾ ਅੱਗੇ ਤੁਰ ਜਾਂਦਾ/ ਕਈ ਦਿਨਾਂ ਤੋਂ ਨਿਰੰਜਣ ਫੌਜੀ ਦੇ ਦੀਦਾਰ ਨਾ ਹੋਣ ਕਾਰਨ ਮੀਣਾ ਪਰੇਸ਼ਾਨ ਹੋ ਗਿਆ ਸੀ/ਜਿਸ ਕਾਰਨ ਉਹ ਖੇਤਾਂ ਵਿੱਚ ਪੱਠੇ ਖਾਣ ਵੀ ਕਦੇ ਕਦਾਈਂ ਜਾਂਦਾ ਤੇ ਪਿੰਡ ਵਿੱਚ ਵੀ ਗੇੜੀ ਕਾਫੀ ਹੱਦ ਤੱਕ ਘਟਾ ਦਿੱਤੀ ਸੀ/ਉਸਦੀ ਸਿਹਤ ਵਿੱਚ ਆਈ ਗਿਰਾਵਟ ਵੇਖ ਕੇ ਕਿਸੇ ਨੇ ਉਸ ਅੱਗ ਦੋ ਟੋਕਰੇ ਚਾਰੇ ਦੇ ਸੁੱਟ ਦਿੱਤੇ ਪਰ ਉਸ ਨੇ ਨਾ ਖਾਦੇ/ਮੂੰਹ ਹਨੇਰੇ ਜੇ ਪਤਾ ਨਹੀ ਉਹਨੂੰ ਕੀ ਲੂਰ੍ਹੀ ਉੱਠੀ ਉਹ ਪਏ ਪੱਠਿਆਂ ਨੂੰ ਸਿਰ ਨਾਲ ਖਿਲਾਰ ਕੇ ਪਿੰਡ ਵੱਲ ਨਿਰੰਜਣ ਫੌਜੀ ਦੇ ਘਰ ਨੂੰ ਸਿੱਧਾ ਹੋ ਗਿਆ/ਜਿਵੇਂ ਤਿਹਾਕੇ ਆਇਆ ਹੋਵੇ ਕਿ ਅੱਜ ਤਾਂ ਉਸ ਨੂੰ ਮਿਲਕੇ ਹੀ ਜਾਵੇਗਾ/ਉਸਨੇ ਫੌਜੀ ਦੇ ਦਰਵਾਜ਼ੇ ਅੱਗੇ ਜਾ ਕੇ ਬੜ੍ਹਕ ਮਾਰੀ ਪਰ ਫੌਜੀ ਨਾ ਆਇਆ, ਆਉਣਾ ਵੀ ਕਾਹਦਾ ਸੀ,ਕਿਉਕਿ ਉਹ ਤਾਂ ਸ਼ਹਿਰ ਦਵਾਈ ਲੈਣ ਗਿਆ ਸੀ/ਫੌਜੀ ਦਾ

ਛੋਟਾ ਮੁੰਡਾ ਜੋ ਬਚਪਨ ਤੋਂ ਹੀ ਆਪਣੇ ਨਾਨਕੀ ਲੁਧਿਆਣੇ ਪੜ੍ਹਦਾ ਸੀ ਹੱਥ 'ਚ ਗੁੜ ਦਾ ਡਲਾ ਲੈ ਕੇ ਆ ਗਿਆ ਤੇ ਮੀਣੇ ਨੂੰ ਚਾਰਨ ਲਈ ਹੱਥ ਅੱਗੇ ਵਧਾਇਆ,ਪਰ ਉਸਨੇ ਨਾ ਖਾਦਾ,ਕਿਉਂਕਿ ਉਹ ਤਾਂ ਉਸ ਦੇ ਪਿਉ ਦੀ ਇਕ ਝਲਕ ਵੇਖਣ ਲਈ ਤਰਸਿਆ ਪਿਆ ਸੀ/ਬਚਪਨ ਤੋਂ ਹੀ ਸ਼ਹਿਰ ਵਿੱਚ ਪੜ੍ਹਦਾ ਹੋਣ ਕਰਕੇ ਉਸਨੂੰ ਮੀਣੇ ਨਾਲ ਬਹੁਤਾ ਲਗਾਵ ਨਹੀਂ ਸੀ,ਇਸ ਕਰਕੇ ਉਹਨੇ 'ਹੂਅ...., ਕਹਿ ਕੇ ਮੀਣੇ ਨੂੰ ਅੱਗੇ ਤੋਰਨਾ ਚਾਹਿਆ ਪਰ ਉਹ ਨਾ ਤੁਰਿਆ/ਉਸਨੇ ਕੋਲ ਹੀ ਪਈ ਸੋਟੀ ਚੁੱਕ ਕੇ ਮੀਣੇ ਦੇ ਪੁੜਿਆਂ ਤੇ ਠੋਕੀ ਪਰ ਉਹ ਫੇਰ ਵੀ ਟੱਸ ਤੋਂ ਮੱਸ ਨਾ ਹੋਇਆ/ਸ਼ਹਿਰੀਆਂ ਥੋੜ੍ਹਾ ਜਿਹਾ ਖਿਝ ਗਿਆ ਤੇ ਜਦ ਉਹ ਮੀਣੇ ਦੇ ਬੂਥ ਤੇ ਸੋਟੀ ਮਾਰਨ ਲੱਗਿਆ ਤਾਂ ਮੀਣੇ ਨੇ ਜ਼ੋਰ ਦੀ ਫੁਕਾਰਾ ਮਾਰਿਆ,ਸ਼ਹਿਰੀਆਂ ਤ੍ਰਿਪਕ ਗਿਆ, ਉਸ ਨੇ ਇਹ ਆਪਣੀ ਹੱਤਕ ਸਮਝੀਂ ਤੇ ਪਹਿਲਾਂ ਨਾਲੋਂ ਵੀ ਜ਼ਿਆਦਾ ਗੁੱਸੇ ਵਿੱਚ ਘਰ ਜਾ ਕੇ ਡਾਂਗ ਚੁੱਕ ਲਿਆਇਆ ਤੇ ਮੀਣੇ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ/ਮੀਣਾ ਚਾਹੁੰਦਾ ਤਾਂ ਇੱਕ ਝਟਕੇ ਵਿੱਚ ਹੀ ਸ਼ਹਿਰੀਏ ਦਾ ਲੱਦਾ ਲਵਾ ਸਕਦਾ ਸੀ,ਪਰ ਉਸਨੇ ਅਜਿਹਾ ਨਾ ਕੀਤਾ/ ਸ਼ਾਇਦ ਉਹ ਲੋਕਾਂ ਵਿੱਚ ਆਪਣਾ ਬਣਿਆਂ ਵਿਸ਼ਵਾਸ ਕਾਇਮ ਰੱਖਣਾ ਚਾਹੁੰਦਾ ਸੀ,ਇਸੇ ਲਈ ਉਹ ਦਰਵਾਜ਼ੇ ਅੰਦਰ ਫੌਜੀ ਨੂੰ ਵੇਖਦਾ ਵੇਖਦਾ ਅੱਗੇ ਤੁਰ ਗਿਆ/ ਸ਼ਹਿਰੀਆਂ ਆਪਣੇ ਮੁੱਖ ਤੇ ਜਿੱਤ ਦੀ ਮੁਸਕਾਨ ਲੈ ਕੇ ਘਰ ਆ ਵੜਿਆ/ ਸਿਆਲਾਂ ਦੇ ਦਿਨ ਹੋਣ ਕਾਰਨ ਛੇਤੀ ਹੀ ਧੁੰਦ ਉੱਤਰ ਆਈ ਸੀ ਜਿਸ ਨਾਲ ਹਨੇਰਾ ਵੀ ਕਾਫ਼ੀ ਹੋ ਚੁੱਕਾ ਸੀ/ਮੀਣੇ ਨੇ ਆਪਣੇ ਪੱਕੇ

ਟਿਕਾਣੇ ਤੇ ਜਾਣ ਦੀ ਵਜਾਏ, ਦੂਜੇ ਪਿੰਡ ਨੂੰ ਜਾਂਦੀ ਸੜਕ ਤੇ ਚਾਲ੍ਹੇ ਪਾ ਦਿੱਤੇ,ਉਹ ਜਵਾਕਾਂ ਵਾਂਗ ਰੁਸਿਆ,ਬਿਨਾਂ ਖੜ੍ਹੇ ਅੱਗੇ ਵਧ ਰਿਹਾ ਸੀ/ਦੋਹਾਂ ਪਿੰਡਾਂ ਦੇ ਬਿਲਕੁਲ ਵਿਚਕਾਰ ਸੜਕ ਤੇ ਹੁੰਦੀ ਹਲਚਲ ਵੇਖ ਕੇ ਉਹ ਰੁਕ ਗਿਆ,ਸਾਹਮਣੇ ਛੇ ਚੱਕੇ ਟਰੱਕ ਵਿਚ ਬੁੱਚੜ ਅਵਾਰਾ ਫਿਰਦੇ ਚੰਗੇ ਨਰੋਏ ਵੱਛੇ,ਢੱਠਿਆਂ ਨੂੰ ਟਰੱਕ ਵਿੱਚ ਲੱਧ ਰਹੇ ਸਨ/ਉਹਨਾਂ ਕੋਲ ਪੰਜ ਸੱਤ ਪਸ਼ੂ ਤਾਂ ਹੋ ਗਏ ਸਨ ਤੇ ਦੋ ਚੌਂਹ ਨੂੰ ਹੋਰ ਫੜ੍ਹਨਾ ਚਾਹੁੰਦੇ ਸਨ/ਉਹ ਅੱਠ,ਨੌਂ ਜਾਣੇ ਹੱਟੇ ਕੱਟੇ ਸਨ/ਮੀਣੇ ਨੂੰ ਵੇਖ ਕੇ ਉਹ ਖੁਸ਼ ਹੋ ਗਏ ਕਿ ਸ਼ਿਕਾਰ ਤਾਂ ਆਪੇ ਚੱਲਕੇ ਉਹਨਾਂ ਕੋਲ ਆ ਗਿਆ/ਪਹਿਲਾਂ ਤਾਂ ਉਹਨਾਂ ਵਿੱਚੋਂ ਕੋਈ ਡਰਦਾ ਮੀਣੇ ਕੋਲ ਨਾ ਗਿਆ,ਪਰ ਉਹਨਾਂ ਵਿੱਚੋਂ ਇਕ ਨੇ ਮੀਣੇ ਨੂੰ ਬੁਛਕਾਰ ਲਿਆ/ਉਹ ਆਰਾਮ ਨਾਲ ਖੜ ਗਿਆ ਤਾਂ ਬਾਕੀ ਵੀ ਰੱਸੇ ਲੈ ਕੇ ਉਹਦੇ ਕੋਲ ਆ ਗਏ ਤੇ ਹੌਲੀ ਹੌਲੀ ਰੱਸਿਆਂ ਦੇ ਨਾਗਵਲ ਪਾ ਕੇ ਮੀਣੇ ਦੀਆਂ ਲੱਤਾਂ ਨੂੰ ਪਾ ਲਏ/ਟਰੱਕ ਪਹਿਲਾਂ ਹੀ ਨੀਵੇਂ ਥਾਂ ਬੈਕ ਕਰਕੇ ਖੜ੍ਹਾਇਆ ਹੋਇਆ ਸੀ,ਉਹ ਮੀਣੇ ਨੂੰ ਟਰੱਕ ਵਿਚ ਚੜ੍ਹਾਉਣ ਲੱਗ ਪਏ/ਚਾਰ ਜਾਣੇ ਤਾਂ ਮੀਣੇ ਦੇ ਗਲ ਵਿੱਚ ਰੱਸਾ ਪਾ ਟਰੱਕ ਵਿੱਚ ਚੜ੍ਹ ਕੇ ਖਿੱਚਣ ਲੱਗ ਪਏ,ਬਾਕੀ ਪਿਛਲੇ ਪਾਸੋਂ ਉਸਨੂੰ ਧੱਕਾ ਲਾਉਣ ਲੱਗ ਪਏ ਤੇ ਵਿੱਚੋਂ ਦੋ ਜਾਣਿਆਂ ਨੇ ਉਸ ਨੂੰ ਡਾਂਗਾਂ ਨਾਲ ਕੁੱਟਣਾ ਸੁਰੂ ਕਰ ਦਿੱਤਾ/ਮੀਣੇ ਨੂੰ ਵੀ ਸਾਰੀ ਗੱਲ ਸਮਝ ਆ ਗਈ ਤੇ ਉਹ ਪਿੱਛੇ ਨੂੰ ਜੋਰ ਲਾਉਣ ਲੱਗ ਪਿਆ/ਬੁੱਚੜਾਂ ਨੂੰ ਜਦ ਕੋਈ ਗੱਲ ਨਾ ਬਣਦੀ ਦਿਸੀ ਤਾਂ ਉਹਦੇ ਵੱਖੀ ਵਿੱਚ ਸ਼ੇਲ੍ਹੇ ਮਾਰਨ ਲੱਗ ਪਏ/ਮੀਣੇ ਨੇ ਗੁੱਸੇ ਵਿੱਚ ਜੋ ਉਸਦੇ ਖੱਬੇ ਪਾਸੇ ਖੜ੍ਹਾ

ਸੀ ਉਹਦੇ ਢਿੱਡ ਵਿੱਚ ਸਿੰਗ ਮਾਰ ਕੇ ਭੱਜਣ ਦੀ ਕੋਸ਼ਿਸ਼ ਕੀਤੀ ਪਰ ਚਾਰੇ ਪਾਸਿਓ ਰੱਸਿਆਂ ਨਾਲ ਨੂੜਿਆ ਹੋਣ ਕਰਕੇ ਉਹਤੋਂ ਭੱਜਿਆਂ ਨਾ ਗਿਆ/ਬਾਕੀ ਪਿਛਲੇ ਅੱਠਾਂ ਦਸਾਂ ਦਿਨਾਂ ਵਿੱਚ ਉਹ ਕਮਜ਼ੋਰ ਵੀ ਕਾਫ਼ੀ ਹੋ ਚੁੱਕਾ ਸੀ/ਬੁੱਚੜ ਉਸਨੂੰ ਕਿਸੇ ਵੀ ਹਾਲਤ ਵਿੱਚ ਜਾਣ ਨਹੀਂ ਸੀ ਦੇਣਾ ਚਾਹੁੰਦੇ,ਇਸ ਕਰਕੇ ਉਹਨਾਂ ਨੇ ਆਪਣੇ ਨੁਕੀਲੇ ਹਥਿਆਰ ਵਰਤਣੇ ਸ਼ੁਰੂ ਕਰ ਦਿੱਤੇ/ਇਕ ਨੇ ਮੀਣੇ ਦੇ ਧੁੰਨ ਕੋਲੇ ਬਰਛਾ ਖਵੋ ਦਿੱਤਾ ਜੋ ਗਿੱਠ ਡੂੰਘਾ ਚਲਿਆ ਗਿਆ,ਖ਼ੂਨ ਦੀਆਂ ਤਤੀਰੀਆਂ ਪੈਣ ਲੱਗ ਪਈਆਂ,ਦੂਜੇ ਨੇ ਉਹਦੇ ਖੁਰਾਂ ਕੋਲ ਕਾਪਾ ਮਾਰਿਆ ਖੁਰ ਅੱਧਾ ਵੱਢਿਆ ਗਿਆ,ਮੀਣਾ ਥੱਲੇ ਡਿੱਗ ਪਿਆ ਤਾਂ ਉਹ ਲਾਸਾਂ ਨਾਲ ਖਿੱਚ ਕੇ ਉਸਨੂੰ ਟਰੱਕ ਵਿੱਚ ਚੜ੍ਹਾਉਣ ਲੱਗ ਪਏ/ਜਿਹਦਾ ਜਿੱਥੇ ਜੀ ਕਰਦਾ ਸੀ ਅੰਨ੍ਹੇ ਵਾਹ ਮੀਣੇ ਦੇ ਮਾਰਦਾ ਸੀ,ਮੀਣਾ ਸਾਰੇ ਪਾਸਿਓ ਲਹੂ ਲੁਹਾਣ ਹੋ ਗਿਆ, ਪਰ ਫੇਰ ਵੀ ਉਹਨੇ ਹਿੰਮਤ ਨਾ ਛੱਡੀ/ਉਹਨੇ ਬੈਠੇ ਨੇ ਹੀ ਟਰੱਕ ਵਿੱਚ ਰੱਸਾ ਫੜੀ ਜੋ ਉਸਦੇ ਗਲ ਵਿੱਚ ਪਾਇਆ ਸੀ ਹਝੋਕਾ ਮਾਰਿਆ,ਚਾਰੇ ਟਰੱਕ ਵਾਲੇ ਬੂੱਥੇ ਪਰਨੇ ਆ ਕੇ ਬਾਹਰ ਸੜਕ ਤੇ ਡਿੱਗ ਪਏ/ਮੀਣਾ ਉੱਠਿਆ ਤੇ ਬਾਕੀ ਜਿਹੜੇ ਆਸੇ ਪਾਸੇ ਖੜੇ ਸਨ ਉਹਨਾਂ ਨੂੰ ਪੈ ਨਿਕਲਿਆ,ਤਿੰਨ ਚਾਰ ਤਾਂ ਰੱਸੇ ਛੱਡ ਕੇ ਖੇਤਾਂ ਵੱਲ ਭੱਜ ਗਏ ਤੇ ਜਿੰਨਾਂ ਦੇ ਹੱਥ ਵਿੱਚ ਹਥਿਆਰ ਸਨ ਉਹ ਹਥਿਆਰ ਸੁੱਟ ਕੇ ਟਰੱਕ ਦੀ ਬਾਡੀ ਨਾਲ ਆਸੇ ਪਾਸੇ ਲਮਕ ਗਏ/ਮੀਣਾ ਉਮੇ ਹੀ ਲਹੂ ਲੁਹਾਣ ਹੋਇਆ ਪੈਰਾਂ ਤੇ ਗਲ ਵਿੱਚ ਪਾਏ ਰੱਸਿਆਂ ਸਣੇ ਲਗੜਾਉਂਦਾ ਹੋਇਆ ਪਿੰਡ ਭੱਜ ਆਉਂਦਾ ਹੈ/ ਸੁਬ੍ਹਾ ਬਾਬਾ ਬੋਲਦੇ

ਨਾਲ ਨਿਰੰਜਣ ਫੌਜੀ ਦੇ ਦਰ ਅੱਗੇ ਇਕੱਠ ਹੋ ਜਾਂਦਾ,ਕਿਉਂਕਿ ਮੀਣਾ ਰਾਤੀਂ ਉੱਥੋਂ ਭੱਜ ਕੇ ਉਸ ਦੇ ਦਰਵਾਜ਼ੇ ਅੱਗੇ ਆ ਕੇ ਡਿੱਗ ਪੈਂਦਾ ਹੈ/ਉਹਦੇ ਖ਼ੂਨ ਨਾਲ ਧਰਤੀ ਆਸੇ ਪਾਸਿਓ ਲਾਲ ਰੰਗ ਦੀ ਹੋ ਜਾਂਦੀ ਹੈ,ਕਾਫੀ ਲਹੂ ਉਹਦੇ ਸਰੀਰ ਦੇ ਜਖ਼ਮਾਂ ਉੱਪਰ ਜੁੰਮ ਜਾਂਦਾ ਹੈ/ਜਿਹੜਾ ਵੀ ਉਸ ਵੇਖਦਾ, ਹੱਕਾ ਬੱਕਾ ਰਹਿ ਜਾਂਦਾ,ਉਸਨੂੰ ਯਕੀਨ ਹੀ ਨਹੀਂ ਆਉਦਾ ਕਿ ਇਹ ਮੀਣਾ ਹੀ ਹੈ/ਨਿਰੰਜਣ ਫੌਜੀ ਵੀ ਉੱਥੇ ਪਹੁੰਚ ਜਾਂਦਾ,ਬਾਕੀਆਂ ਦੀ ਤਰਾਂ ਮੀਣੇ ਦੀ ਇਹ ਹਾਲਤ ਵੇਖ ਕੇ ਉਸਦੀ ਵੀ ਧਾਹ ਨਿਕਲ ਜਾਂਦੀ ਹੈ/ਉਹ ਜਦ ਕੋਲ ਜਾ ਕੇ ਉਹਦੇ ਸਿਰ ਤੇ ਹੱਥ ਫੇਰਦਾ ਹੈ ਤਾਂ ਮੀਣਾ ਜਿਸਦੇ ਹਾਲੇ ਸਾਹ ਚੱਲ ਰਹੇ ਹੁੰਦੇ ਹਨ ਫੌਜੀ ਨੂੰ ਵੇਖ ਆਪਣੇ ਕੰਨ ਹਲਾਉਦਾ ਹੈ/ਡਾਕਟਰ ਜੋ ਫੌਜੀ ਦੇ ਆਉਣ ਤੋਂ ਪਹਿਲਾਂ ਹੀ ਉੱਥੇ ਪਹੁਚਿਆਂ ਹੁੰਦਾ ਹੈ ਕੁੱਝ ਟੀਕੇ ਲਾਉਂਦਾ ਹੈ ਤੇ ਜਖ਼ਮਾਂ ਨੂੰ ਸਾਫ਼ ਕਰਕੇ ਕੱਪੜੇ ਬੰਨਣ ਦੀ ਕੋਸ਼ਿਸ ਕਰਦਾ ਹੈ ਤਾਂ ਖ਼ੂਨ ਫੇਰ ਦੁਆਰਾ ਨਿਕਲ ਲੱਗ ਜਾਂਦਾ ਹੈ/ਡਾਕਟਰ ਮੀਣੇ ਨੂੰ ਲੁਧਿਆਣੇ ਲੈ ਕੇ ਜਾਣ ਦੀ ਸਲਾਹ ਦਿੰਦਾ ਹੈ,ਤਾਂ ਕਿ ਉੱਥੇ ਉਸਦਾ ਟਾਂਕੇ ਲਗਾਕੇ ਸਹੀ ਇਲਾਜ਼ ਹੋ ਸਕੇ,ਪਿੰਡ ਦੇ ਲੋਕ ਫਟਾ ਫਟ ਟਰੈਕਟਰ,ਟਰਾਲੀ ਵਿੱਚ ਦੋ ਦੋ ਫੁੱਟ ਮਿੱਟੀ ਪਾ ਉੱਪਰ ਪਰਾਲੀ ਛੁੱਟ ਕੇ ਲੈ ਆਉਦੇ ਹਨ/ਜਿਵੇਂ ਹੀ ਉਹ ਮੀਣੇ ਨੂੰ ਟਰਾਲੀ ਵਿੱਚ ਲੱਧਣ ਦੀ ਕੋਸ਼ਿਸ਼ ਕਰਦੇ ਹਨ ਤਾਂ ਉਹ ਜ਼ੋਰ ਜ਼ੋਰ ਦੀ ਆਪਣੇ ਪੈਰ ਮਾਰਣ ਲੱਗ ਜਾਂਦਾ ਹੈ ਪਿੰਡ ਦੇ ਲੋਕ ਪਿੱਛੇ ਹਟ ਜਾਂਦੇ ਹਨ/ਉਹ ਔਖੇ ਜਿਹੇ ਦੋ ਚਾਰ ਸਾਹ ਲੈ ਕੇ ਪ੍ਰਣ ਤਿਆਗ ਦਿੰਦਾ ਹੈ/ਉਸਦਾ ਸਿਰ ਨਿਰੰਜਣ ਫੌਜੀ ਦੀ ਬੁੱਕਲ ਵਿੱਚ ਲਟਕ ਜਾਂਦਾ

ਹੈ,ਉਹ ਭਰੇ ਮਨ ਨਾਲ ਮੀਣੇ ਦੀਆਂ ਖੁੱਲੀਆਂ ਅੱਖਾਂ ਨੂੰ ਬੰਦ ਕਰ ਦਿੰਦਾ ਹੈ[
ਜਿਹਨੂੰ ਵੀ ਪਿੰਡ ਵਿੱਚ ਮੀਣੇ ਦੀ ਮੌਤ ਦੀ ਖ਼ਬਰ ਮਿਲਦੀ ਉਸਦਾ ਮੂੰਹ ਅੱਡਿਆ ਰਹਿ ਜਾਂਦਾ,ਕਿਸੇ ਨੂੰ ਉਸਦੀ ਮੌਤ ਦਾ ਸੱਚ ਨਾ ਆਉਂਦਾ/ਸ਼ਾਮ ਨੂੰ ਉਸੇ ਸ਼ਾਮਲਾਟ ਵਿੱਚ ਜਿੱਥੇ ਉਸਦਾ ਨਸੂੜੇ ਦੇ ਦਰੱਖ਼ਤ ਥੱਲੇ ਪੱਕਾ ਟਕਾਣਾ ਸੀ ਵੱਡਾ ਸਾਰਾ ਟੋਆ ਪੁੱਟ ਕੇ ਦਫਨਾਉਣ ਦੀਆਂ ਤਿਆਰੀਆਂ ਕੀਤੀਆਂ ਜਾਂਦੀਆਂ ਹਨ/ਨਿਰੰਜਣ ਫੌਜੀ ਦੇ ਨਾਲ ਨਾਲ ਪਿੰਡ ਦੇ ਸਾਰੇ ਲੋਕ ਕੰਮ ਧੰਦਾ ਛੱਡ ਕੇ ਉੱਥੇ ਹੁੰਮ ਹੁੰਮਾ ਕੇ ਪਹੁੰਚ ਜਾਂਦੇ ਹਨ, ਮੀਣੇ ਨੂੰ ਅੰਤਮ ਵਿਦਾਈ ਦੇਣ ਲਈ ਉਸ ਥਾਂ ਤੇ ਇਕ ਤਰਾਂ ਦਾ ਮੇਲਾ ਹੀ ਲੱਗ ਜਾਂਦਾ ਹੈ/ਮੀਣੇ ਨੂੰ ਬੜੇ ਮਾਣ ਸਨਮਾਨ ਨਾਲ ਸਪੁਰਦ ਏ ਖ਼ਾਕ ਕਰ ਦਿੱਤਾ ਜਾਂਦਾ ਹੈ/ਸਾਰਿਆਂ ਦੇ ਚਿਹਰੇ ਉਦਾਸ ਸਨ,ਮੀਣੇ ਦੀ ਆਚਨਕ ਹੋਈ ਮੌਤ ਦਾ ਪਿੰਡ ਦੇ ਲੋਕਾਂ ਨੂੰ ਐਨਾਂ ਜ਼ਿਆਦਾ ਦੁੱਖ ਸੀ ਕਿ ਬਹੁਤਿਆਂ ਘਰਾਂ ਵਿਚ ਸ਼ਾਮ ਦੀ ਰੋਟੀ ਨਹੀਂ ਪੱਕੀ, ਜਿੰਨ੍ਹਾਂ ਦੇ ਪੱਕੀ ਕਈਆਂ ਨੇ ਖਾਦੀ ਨਹੀ ਤੇ ਜਿਸ ਨੇ ਵੀ ਖਾਦੀ,ਬਸ ਖਾਦੀ ਕਾਹਦੀ ਸੀ ਪਾਣੀ ਨਾਲ ਅੰਦਰ ਹੀ ਸੁੱਟੀ ਸੀ,ਮੂੰਹ ਵਿੱਚ ਬੁਰਕੀ ਫੁਲਦੀ ਸੀ..\\V// ਬਲਜੀਤ ਥਰਾਜ

ਮਿਤੀ 25=8=2017